


ੴ ਵਾਹਿਗੁਰੂ ਜੀ ਕੀ ਫ਼ਤਹ ॥

# ਦਸਮੇਸ਼ ਜੀ ਦਾ ਜਲਾਲੀ ਰੂਪ




ਲੇਖਕ

ਸਿਰਦਾਰ ਕਪੂਰ ਸਿੰਘ



ਪ੍ਰਕਾਸ਼ਕ

ਧਰਮ ਪ੍ਰਚਾਰ ਕਮੇਟੀ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ।

ਭੇਟਾ ਰਹਿਤ

# ਦਸਮੇਸ਼ ਜੀ ਦਾ ਜਲਾਲੀ ਰੂਪ

ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਸਿਧਾਂਤ ਨੂੰ ਵਰਣਨ ਕਰਨਾ ਇਉਂ ਹੈ, ਜਿਵੇਂ ਕੋਈ ਸੂਰਜ ਸਾਹਮਣੇ ਝਾਕ ਕੇ ਕੈਮਰੇ ਨਾਲ ਉਸ ਦੀ ਫੋਟੋ ਉਤਾਰਨ ਦਾ ਯਤਨ ਕਰੇ। ਅਵੱਸ਼ ਸਿੱਟਾ ਇਸ ਯਤਨ ਦਾ ਇਹ ਨਿਕਲੇਗਾ ਕਿ ਚਕਸ਼ੂ ਅੰਧੇ ਹੋ ਜਾਣਗੇ ਤੇ ਕੈਮਰੇ ਦੀ ਫਿਲਮ ਫ੍ਰੀਜ਼ ਹੋ ਜਾਵੇਗੀ। ਜੇ ਕੋਈ ਪ੍ਰਤੱਖ ਬਿਜਲੀ ਨੂੰ ਹੱਥ ਨਾਲ ਫੜਨ ਦਾ ਯਤਨ ਕਰੇਗਾ, ਉਹ ਭਸਮ ਤਾਂ ਹੋ ਸਕਦਾ ਹੈ, ਪਰ ਸਫਲ ਨਹੀਂ। ਕਿਉਂ ? ਇਸ ਲਈ ਪੁਸ਼ੋਤਮ ਗੁਰੂ ਅਵਤਾਰ ਆਪਣੇ ਇਸ ਜਲਵੇ ਜਲਾਲ ਦੇ ਰੂਪ ਵਿਚ ਅੰਮ੍ਰਿਤ ਅਥਾਹ, ਅਗੋਚਰ, ਮਨ ਬੁੱਧੀ ਦੀ ਪਹੁੰਚ ਤੋਂ ਵਿਮੁਕਤ, ਪਰਮ ਈਸ਼ਵਰ ਸੱਤਾ ਨਾਲ ਅਭੇਦ ਹੁੰਦੇ ਹਨ ਅਤੇ ਉਨ੍ਹਾਂ ਦਾ ਦਰਸ਼ਨ ਸਿਧਾਂਤ ਦਾ ਵਰਣਨ ਅਸੰਭਵ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਪੰਜ ਭੌਤਿਕ ਜਲਾਲ ਬਾਬਤ ਵੀ ਮਹਾਕਵੀ ਸੰਤੋਖ ਸਿੰਘ ਨੇ ਕਿਹਾ ਹੈ:-

'ਦੁਰਨਿਰਿਖ ਦਰਸ਼ਨ ਸਤਿਗੁਰ ਕੋ'

ਤਾਂ ਉਨ੍ਹਾਂ ਦੇ ਆਤਮਕ ਔਜ, ਦਿਬ ਪ੍ਰਤਿਭਾ, ਰੂਹਾਨੀ ਜਲਾਲ ਅਤੇ ਪਰਾਭੌਤਿਕ ਅਸੀਮਤਾ ਦੀ ਵਰਣਨ ਵਿਆਖਿਆ, ਉਨ੍ਹਾਂ ਦੇ ਜੀਵਨ ਸਿਧਾਂਤ ਦਾ ਵਿਸ਼ਲੇਸ਼ਣ ਕਰਨ ਦੇ ਮੰਤਵ ਨਾਲ, ਕਰਨ ਦਾ ਹੌਂਸਲਾ ਕੌਣ ਕਰੇ ?

ਜਿਸ ਵੇਲੇ, ਅਰਜੁਨ ਨੇ, ਸ੍ਰੀ ਕ੍ਰਿਸ਼ਨ ਭਗਵਾਨ ਦੇ ਸ਼ੁਧ ਰੂਪ ਦੇ ਦਰਸ਼ਨ ਕਰਨ ਦੀ ਇੱਛਾ ਪ੍ਰਗਟ ਕੀਤੀ, ਭਾਗਵਤ ਗੀਤਾ ਅਨੁਸਾਰ :-

'ਦ੍ਰਿਸ਼ਟਮਿ ਇੱਛਾਮਿ ਤੇ ਰੂਪਮਿ ਏਸ਼੍ਵਰਮ ਪੁਰਸ਼ੋਤਮ।'(11.3)

ਤਦ ਭਗਵਾਨ ਦਾ ਉੱਤਰ ਸੀ :-

'ਨਰਊਤਮਾ ਸਕਯਸੇ ਦ੍ਰਿਸ਼ਟਮ।'(11.3)

ਮਨੁੱਖ, ਗਿਆਨ ਇੰਦ੍ਰੀਆਂ ਦੁਆਰਾ, ਮਨ ਬੁੱਧੀ ਦੀ ਸ਼ਕਤੀ ਨਾਲ, ਅਮਿਤੇ, ਅਸੀਮ ਗੁਰੂ ਜਯੰਤੀ ਦਾ ਪਾਰਾਵਾਰ ਪਾ ਨਹੀਂ ਸਕਦਾ ਜਦ ਤਕ ਉਸ ਨੂੰ ਦਿਬ ਦ੍ਰਿਸ਼ਟੀ, ਬ੍ਰਹਮ ਚਕਸ਼ੂ ਪ੍ਰਾਪਤ ਨਾ ਹੋ ਜਾਣ। ਇਸੇ ਕਾਰਨ ਸ੍ਰੀ ਕ੍ਰਿਸ਼ਨ ਨੇ ਅਰਜੁਨ ਨੂੰ ਕਿਹਾ, ਕਿ ਤੇਰੀ ਪੁਰਸ਼ੋਤਮ ਪੁਰਖ ਦੇ ਦਰਸ਼ਨਾਂ ਦੀ ਪੂਰਤੀ ਕਰਨ

ਹਿਤ, ਮੈਂ ਤੈਨੂੰ ਰੂਹਾਨੀ ਅੱਖਾਂ ਪ੍ਰਦਾਨ ਕਰਦਾ ਹਾਂ :

'ਦ੍ਰਿਯਮੰ ਦਦਾਮਿ ਤੇ ਚਕਸ਼ੂਹ' (11.8)

ਇਉਂ ਵਿਚਾਰਿਆਂ, ਪੁਰਸ਼ੋਤਮ ਗੁਰੂ ਅਵਤਾਰ, ਗੁਰੂ ਗੋਬਿੰਦ ਸਿੰਘ ਜੀ ਦਾ ਸ਼ੁਧ ਜੀਵਨ ਸਿਧਾਂਤ ਤਾਂ ਇਹੋ ਹੈ ਕਿ ਮਨੁੱਖ ਦਾ ਪਰਮ ਧਰਮ ਹੈ, ਗਿਆਨ ਭਗਤੀ ਦੁਆਰਾ, ਆਤਮ ਰੂਪ ਪਰਮ ਈਸ਼ਵਰ ਦੀ ਪ੍ਰਾਪਤੀ, ਸਮੀਪਤਾ, ਪਰ ਇਸ ਗਿਆਨ ਭਗਤੀ ਦੀ ਵਿਧੀ ਕੀ ਹੋਵੇ ਤੇ ਇਸ ਦਾ ਸਮਾਜੀ, ਰਾਜਸੀ ਵਾਤਾਵਰਣ ਕੀ ਹੋਵੇ ? ਇਨ੍ਹਾਂ ਦੇ ਪ੍ਰਸ਼ਨਾਂ ਦਾ ਉੱਤਰ ਦੇਣ ਦਾ ਯਤਨ ਜਦੋਂ ਕਰੀਦਾ ਹੈ, ਤਾਂ ਇਹੋ ਦੋ ਪ੍ਰਸ਼ਨ ਨਵਾਂ ਰੂਪ ਪਲਟਾ ਲੈਂਦੇ ਹਨ, ਇਉਂ :

ਸੱਚਾ ਧਰਮ (੧) ਸਿੱਖ ਧਰਮ , ਜਿਸ ਬਾਬਤ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਹੈ ਕਿ ਮੈਂ ਇਸ ਦੇ ਪ੍ਰਚਾਰ ਅਤੇ ਪਰਸਾਰ ਕਰਨ ਲਈ ਜਨਮ ਲਿਆ ਹੈ,

ਯਾ ਹੀ ਕਾਜ ਧਰਾ ਹਮ ਜਨਮੰ ॥
ਸਮਝ ਲੇਹੁ ਸਾਧੂ ਸਭ ਮਨ ਮੰ ॥
ਧਰਮ ਚਲਾਵਨ ਸੰਤ ਉਬਾਰਨ॥
ਦੁਸਟ ਸਭਨ ਕੋ ਮੂਲ ਉਪਾਰਨਿ ॥ ( ਦਸਮ ਗ੍ਰੰਥ ਪੰਨਾ੫੩)

ਉਸ ਧਰਮ ਅਥਵਾ ਮੱਤ ਦੀ ਰੂਪ ਰੇਖਾ ਕੀ ਹੈ ?

(੨) ਕੀ ਸਿੱਖ ਧਰਮ ਕੇਵਲ ਇਕ ਨਿੱਜੀ ਜੀਵਨ ਹੈ , ਜਿਸ ਦਾ ਆਸਾਰ ਅੰਤਰ ਆਤਮਕ ਸਾਧਨ ਹਨ, ਅਤੇ ਜੋ ਸਮਾਜੀ ਢਾਂਚਿਆਂ ਅਤੇ ਰਾਜਸੀ ਕਰਤਵਾਂ ਵਿਚ ਦਿਲਚਸਪੀ ਨਹੀਂ ਰੱਖਦਾ ਅਤੇ ਇਨ੍ਹਾਂ ਵਾਦਾਂ-ਵਿਵਾਦਾਂ ਅਤੇ ਸੰਘਰਸ਼ ਝਗੜਿਆਂ ਤੋਂ ਨਿਰਲੇਪ ਰਹਿਣਾ ਚਾਹੁੰਦਾ ਹੈ, ਯਾ ਕਿ ਸਮਾਜਕ ਪ੍ਰਬੰਧ ਅਤੇ ਰਾਜਨੀਤਿਕ ਸ਼ਾਸਨ ਇਸ ਧਰਮ ਦਾ ਅਨਿੱਖੜਵਾਂ ਅੰਗ ਹੈ ?

ਪਹਿਲੇ ਪ੍ਰਸ਼ਨ ਦਾ ਉੱਤਰ ਸਿੱਖ ਮੱਤ ਦੇ ਨਿਰਣਯ ਦੇ ਰੂਪ ਵਿਚ ਹੀ ਦਿੱਤਾ ਜਾ ਸਕਦਾ ਹੈ , ਜੋ ਕਿ ਆਪਣੇ ਆਪ ਵਿਚ ਇਕ ਸਰਵਸੰਪੰਨ ਦਰਸ਼ਨ ਫਲਸਫੇ ਦੀ ਤੁਲਨਾ ਰੱਖਦਾ ਹੈ ਅਤੇ ਕਿਸੇ ਛੋਟੀ-ਮੋਟੀ ਗੱਲਬਾਤ ਜਾਂ ਗੋਸ਼ਟੀ ਦਾ ਵਿਸ਼ਾ ਨਹੀਂ ਬਣ ਸਕਦਾ । ਹਾਂ, ਦੂਜੇ ਪ੍ਰਸ਼ਨ ਦਾ ਉੱਤਰ ਦੇਣ ਲਈ, ਗੁਰੂ ਗੋਬਿੰਦ ਸਿੰਘ ਜੀ ਦੇ

ਸ੍ਰੀ ਮੁਖਵਾਕ ਰਚਨਾ ਅਤੇ ਉਨ੍ਹਾਂ ਦੇ ਸਵੈ-ਜੀਵਨ ਅਧਾਰਤ ਚਮਤਕਾਰੀ ਕਿਰਦਾਰਾਂ ਦੀ ਪੜਚੋਲ ਅਵੱਸ਼ ਹੋ ਜਾਂਦੀ ਹੈ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਸਿਧਾਂਤ ਦੇ ਇਸ ਪਹਿਲੂ ਉੱਤੇ ਮੈਂ ਹੁਣ ਕੁਝ ਸ਼ਬਦ ਕਹਿਣਾ ਚਾਹੁੰਦਾ ਹਾਂ :

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸ੍ਰੀ ਮੁਖਵਾਕ ਬਚਨ, ਕੁਝ ਤਾਂ ਦਸਮ ਗ੍ਰੰਥ ਵਿਚ ਸੁਰੱਖਿਅਤ ਹੋਏ, ਅਸਾਨੂੰ ਪ੍ਰਾਪਤ ਹਨ ਅਤੇ ਕੁਝ ਕਥਾ-ਸਾਖੀਆਂ ਅਤੇ ਪਰੰਪਰਾ ਇਤਿਹਾਸ ਦੁਆਰਾ ਦਸਤਯਾਬ ਹਨ, ਪਰ ਉਹ ਵਾਕ ਬਚਨ ਅਤੇ ਉਨ੍ਹਾਂ ਦੇ ਜੀਵਨ ਕਰਤਵ ਤੇ ਕਰਨੀ ਨੂੰ ਜਿਤਨਾ ਚਿਰ ਇਕੱਠਿਆਂ ਅਤੇ ਇਕ ਸਗੰਠਿਤ ਰੂਪ ਮੰਨ ਕੇ ਵਾਚਿਆ ਤੇ ਸਮਝਿਆ ਨਹੀਂ ਜਾਂਦਾ ਉਤਨਾ ਚਿਰ ਗੁਰੂ ਗੋਬਿੰਦ ਸਿੰਘ ਜੀ ਦੇ ਸਮਾਜਕ ਅਤੇ ਰਾਜਸੀ ਸਿਧਾਂਤਾਂ ਦੀ ਰੂਪ-ਰੇਖਾ ਉਘੜਦੀ ਨਹੀਂ। ਅਨੇਕ ਕਾਰਜ ਤੇ ਕੌਤਕ, ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਦੇ, ਰਲੇ ਮਿਲੇ ਪਏ ਹਨ ਕਿ ਅਜੇ ਤੱਕ ਉਨ੍ਹਾਂ ਦਾ ਇਤਿਹਾਸਕ ਮਿਥਿਹਾਸਕ ਅੰਸ਼, ਉਨ੍ਹਾਂ ਦਾ ਭਾਵ ਤੇ ਰਹੱਸਯ ਅਤੇ ਉਨ੍ਹਾਂ ਦੀ ਲੀਲ੍ਹਾ ਰੂਪ ਤੇ ਸੰਘਰਸ਼ ਰੂਪ ਨਿਖੇੜਿਆ ਤੇ ਸਿਆਣਿਆ ਨਹੀਂ ਜਾ ਸਕਿਆ। ਭਾਈ ਨੰਦ ਲਾਲ ਜੀ ਨੇ ਸੱਚ ਹੀ ਕਿਹਾ ਸੀ :-

'ਗਾਹਿ ਸੂਫੀ ਗਾਹਿ ਜ਼ਾਹਦ ,
ਗਹ ਕਲੰਦਰ ਮੇ ਸਵੱਦ।
ਰੰਗ ਹਾਇ ਮੁਖ਼ਤਲਿਫ ਦਾਰਦ,
ਬੁਤਿ ਅੱਯਾਰਿ ਮਾ' ॥੩॥ (ਗ਼ਜ਼ਲ ਨੰ:੨)

ਕਿ ਅਨੰਤ ਤੇ ਮੁਖ਼ਤਲਿਫ ਜੀਵਨ ਕਿਰਦਾਰ ਗੁਰੂ ਗੋਬਿੰਦ ਸਿੰਘ ਜੀ ਦੇ ਸੌ ਦੇਖੇ ਹਨ; ਕਦੇ ਜਾਹਿਦ, ਕਦੇ ਸੂਫੀ ਅਤੇ ਕਦੇ ਕਲੰਦਰ। ਇਹ ਤਸ਼ਰੀਹ ਭਾਈ ਨੰਦ ਲਾਲ ਦੀ ਉਸੇ ਭਾਵ ਦੀ ਹੈ , ਜਿਸ ਦਾ ਜ਼ਿਕਰ ਭਾਗਵਤ ਗੀਤਾ ਵਿਚ ਆਉਂਦਾ ਹੈ :-

'ਨ ਅਤੇ ਇਸਤਿ ਮਮ ਦਿਵਯਨਾਮ ਵਿਭੂਤੀਨਾਮਾ'

ਪਰ ਗੁਰੂ ਗੋਬਿੰਦ ਸਿੰਘ ਜੀ ਦੀ ਜੀਵਨ-ਲੀਲ੍ਹਾ ਵਿਚ ਸਭ ਨਾਲੋਂ ਉੱਘੜਵਾਂ ਪਰਮੁੱਖ ਕੇਂਦਰੀ ਅਤੇ ਸ਼੍ਰੋਮਣੀ ਚਮਤਕਾਰ ਹੈ , ਖਾਲਸਾ ਪੰਥ ਦੀ ਸਾਜਨਾ। ਇਸ ਮਹਾਨ ਘਟਨਾ ਤੋਂ ਪਹਿਲਾਂ ਅਤੇ ਇਸ ਨਾਲ ਸਬੰਧਤ ਅਤੇ ਸੰਗਤ ਪ੍ਰਾਪਤ ਦੇਵੀ ਪੂਜਨ ਦਾ ਕੌਤਕ।

ਇਨ੍ਹਾਂ ਦੋਹਾਂ ਘਟਨਾਵਾਂ ਵਿਚ ਮੇਰੇ ਵਿਚਾਰਾਂ ਅਨੁਸਾਰ , ਗੁਰੂ ਗੋਬਿੰਦ ਸਿੰਘ ਜੀ ਦਾ ਸਮਾਜੀ ਅਤੇ ਰਾਜਸੀ ਦਰਸ਼ਨ ਸਿਧਾਂਤ ਲੁਕਿਆ ਪਿਆ ਹੈ।

ਮਾਰਕੰਡੇਯ ਪੁਰਾਣ ਵਿਚ ਕਥਿਤ ਦੁਰਗਾ ਦੇਵੀ ਦੇ ਰਾਕਸ਼ਾਂ ਦੇ ਸਰਦਾਰ ਮਹਿਖਾਸੁਰ ਨੂੰ ਯੁੱਧ ਵਿਚ ਮਾਰ ਮੁਕਾਉਣ ਦਾ ਵਰਣਨ , ਗੁਰੂ ਗੋਬਿੰਦ ਸਿੰਘ ਜੀ ਨੇ , ਆਪ ਆਪਣੇ ਦਰਬਾਰੀ ਕਵੀਆਂ ਰਾਹੀਂ, (ਬ੍ਰਿਜੀ ਬੋਲੀ ਅਤੇ ਪੰਜਾਬੀ ਭਾਸ਼ਾ) ਵਿਚ ਦੋ ਬੋਲੀਆਂ ਵਿਚ ਅਨੁਵਾਦਿਆ ਹੈ ਅਤੇ ਇਉਂ ਕਿਸੇ ਹੋਰ ਸ਼ਾਸਤਰ ਦੇ ਤਰਜਮਾਉਣ ਅਥਵਾ ਅਨੁਵਾਦਨ ਦੀ ਗਵਾਹੀ ਅਸਾਨੂੰ ਨਹੀਂ ਮਿਲਦੀ। ਹੋਰ ਅਨੰਦਪੁਰ ਸਾਹਿਬ ਦੇ ਲਾਗੇ, ਨੈਣੇ ਗੁਜਰ ਦੇ ਟਿੱਲੇ ਉਤੇ, ਕੇਸ਼ਵ ਦਾਸ ਪ੍ਰੋਹਤ ਰਾਹੀਂ, ਦੇਵੀ ਪ੍ਰਗਟਾਉਣ ਲਈ ਯੱਗ ਕਰਨ ਬਾਬਤ ਅਤੁੱਟ ਪਰੰਪਰਾ ਤੇ ਇਤਿਹਾਸਕ ਪ੍ਰੋੜ੍ਹਤਾ ਮਿਲਦੀ ਹੈ; ਕੇਵਲ ਇਸ ਯੱਗ ਦੇ ਮੰਤਵ ਰਹੱਸ ਬਾਰੇ ਹੀ ਵਿਚਾਰਾਂ ਦੀ ਭਿੰਨਤਾ ਹੈ। ਗੁਰੂ ਗੋਬਿੰਦ ਸਿੰਘ ਜੀ, ਭਾਗਵਤ ਪੁਰਾਣ ਦੇ ਅਧਾਰ ਉਤੇ, ਬ੍ਰਿਜੀ ਬੋਲੀ ਵਿੱਚ ਅਨੁਵਾਦੀ ਹੋਈ ਦੁਰਗਾ ਤੇ ਅਸੁਰਾਂ ਦੇ ਯੁੱਧ ਦੀ ਕਥਾ ਵਿਚ, ਆਪ ਨਿਰਣਾ ਕਰਦੇ ਹਨ ਕਿ ਇਸ ਪੌਰਾਣਕ ਮਿਥਿਹਾਸ ਸਾਹਿਤ ਨੂੰ ਉਲਥਾਨ ਤੇ ਪ੍ਰਚਾਰਨ ਦਾ ਮੂਲ ਮੰਤਵ, ਮਨੁੱਖ ਜਾਤੀ ਵਿਚ ਧਰਮ ਯੁੱਧ ਦਾ ਚਾਉ ਉਪਜਾਉਣਾ ਹੈ; ਦੁਰਗਾ ਪੂਜਾ ਯਾ ਪੁਰਾਣਕ ਧਰਮ ਪ੍ਰਚਾਰ ਮੰਤਵ ਨਹੀਂ ਹੈ:

ਦਸਮ ਕਥਾ ਭਾਗੌਤ ਕੀ ਭਾਖਾ ਕਰੀ ਬਨਾਇ ॥
ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁੱਧ ਕੇ ਚਾਇ ॥ (ਦਸਮ ਗ੍ਰੰਥ ਪੰਨਾ ੫੭੦)

ਭਾਈ ਸੁਖਾ ਸਿੰਘ ਵੀ ਦੀ ਦੁਰਗਾ ਪੂਜਨ ਦੀ ਸਾਖੀ ਦਾ ਵਿਸਥਾਰ ਕਰਨ ਉਪਰੰਤ ਨਿਰਣਾ ਕਰਦੇ ਹਨ :-

ਦੇਵੀ ਦੇਵ ਕਿਤਿਕ ਜੋ ਆਹੀ। ਪਦ ਪੰਕਜ ਗੁਰੁ, ਮੱਧ ਸਮਾਹੀਂ।
ਇਹ ਭੀ ਇਕ ਕੌਤਕ ਕੇ ਕਾਜਾ। ਕਰਤਿ ਚਰਿਤ੍ਰ ਗਰੀਬ ਨਿਵਾਜਾ।
(ਗੁਰ ਬਿਲਾਸ ਪਾ: ੧੦)

ਇਸ ਦੇਵੀ ਪੂਜਨ ਦੇ ਕੌਤਕ ਪਿੱਛੇ ਦੋ ਮਹਾਨ ਰਹੱਸ-ਮਈ ਤੇ ਮੌਲਿਕ ਵਿਚਾਰ ਲੁਕੇ ਪਏ ਹਨ, ਜਿਨ੍ਹਾਂ ਦਾ ਕਿ ਗੁਰੂ ਗੋਬਿੰਦ ਸਿੰਘ ਜੀ ਨੇ, ਖਾਲਸਾ ਸਾਜਣ ਲਈ ਵੀ ਅਤੇ

ਕੌਮ ਤੇ ਜਾਤੀ ਨੂੰ ਆਤਮਕ ਨਵ-ਜਨਮ ਦੇਣ ਲਈ ਵੀ ਭਰਪੂਰ ਪ੍ਰਯੋਗ ਕੀਤਾ। ਇਹ ਦੋ ਵਿਚਾਰ ਹਨ : (੧) ਜੀਵਨ ਸੰਘਰਸ਼, ਇਕ ਵਾਸਤਵਿਕ ਸੱਤ ਰੂਪ ਕਰਮ-ਖੇਤਰ ਹੈ, ਕੇਵਲ ਪਰਛਾਵੇਂ ਵਾਂਗ, ਅਸਾਰ ਮਾਯਾ ਛਾਇਆ ਦੀ ਖੇਲ ਨਹੀਂ, ਜਿਸ ਤੋਂ ਗਿਆਨਵਾਨ ਪੁਰਸ਼ ਨੂੰ ਛੇਤੀ ਤੋਂ ਛੇਤੀ ਇਕਲਵਾਂਜੇ ਹੋ ਜਾਣਾ ਚਾਹੀਦਾ ਹੈ। ਜੀਵਨ ਨੇਕੀ ਤੇ ਬਦੀ ਦਾ, ਸਾਰ ਰੂਪ ਅਤੇ ਸੰਗਰਾਮ ਹੈ ਅਤੇ ਗਿਆਨਵਾਨ, ਬੁਧੀਵਾਨ ਪੁਰਸ਼ਾਂ ਦਾ ਇਹ ਕਰਤਵ ਬਣਦਾ ਹੈ ਕਿ ਉਹ ਸੰਸਾਰ ਨੂੰ ਤਿਆਗਣ ਨਾ, ਸਗੋਂ ਇਸ ਵਿਚ ਗੰਭੀਰ ਤੇ ਭਰਪੂਰ ਭਾਗ ਲੈਣ, ਤਾਂ ਜੋ ਧਾਰਮਕ, ਸੁਖਾਵਾਂ ਤੇ ਪ੍ਰਗਤੀਸ਼ੀਲ ਸਮਾਜ ਸਥਾਪਤ ਤੇ ਸੁਰੱਖਿਅਤ ਹੋਵੇ। ਇਸ ਸਿਧਾਂਤ ਵਿਚ ਸਿੱਖ ਜਾਤੀ ਦੇ ਬਾਹਰਮੁਖੀ ਤੇ ਕਰਮਯੋਗੀ ਹੋਣ ਦਾ ਭੇਤ ਲੁਕਿਆ ਪਿਆ ਹੈ।

(੨) ਦੂਜਾ ਵਿਚਾਰ ਇਸ ਕੌਤਕ ਵਿਚ ਪੋਸ਼ੀਦਾ ਇਹ ਹੈ, ਕਿ ਜੀਵਨ ਨੂੰ ਉਤਸ਼ਾਹਿਤ, ਬਲਵਾਨ ਤੇ ਸ਼ਕਤੀਸ਼ਾਲੀ ਬਨਾਉਣ ਦੀ ਸੱਤਾ ਸ਼ਬਦ ਸ਼ਾਸ਼ਕ, ਬੁੱਧੀ ਦੀ ਉਪਜ ਨਹੀਂ ਅਤੇ ਬੌਧਿਕ ਫਲਸਫਾ, ਵਿਗਿਆਨ ਇਸ ਲਈ ਉਤਨਾ ਸਹਾਇਕ ਨਹੀਂ, ਜਿਤਨੇ ਕਿ ਚਿੰਨ ਤੇ ਅਲੰਕਾਰ। ਜਿਥੇ ਬੁੱਧੀ ਤੇ ਗਿਆਨ ਦੀ ਸੀਮਾ ਮੁਕ ਜਾਂਦੀ ਹੈ, ਉਸ ਤੋਂ ਉਚੇਰੀ ਗਮਤਾ ਚਿੰਨ੍ਹਾਂ, ਸੰਕੇਤਾਂ ਅਤੇ ਅਲੰਕਾਰਾਂ ਦੀ ਹੈ। ਇਸ ਲਈ ਚਿੰਨ੍ਹਾਂ ਦੇ ਪ੍ਰਯੋਗ ਤੋਂ ਬਿਨਾਂ ਵਿਅਕਤੀਗਤ ਜੀਵਨ ਨਿਰਮਾਣਤ ਤੇ ਨਰੋਆ ਨਹੀਂ ਬਣਾਇਆ ਜਾ ਸਕਦਾ। ਇਉਂ ਦੁਰਗਾ ਮਹਿਖਾਸੁਰ ਸੰਗ੍ਰਾਮ ਚਿੰਨ੍ਹ ਤੇ ਸੰਕੇਤ ਹੈ, ਮਨੁਖ ਦੀ ਆਤਮਾ ਤੇ ਬੁਨਿਆਦੀ ਸੰਘਰਸ਼ ਦਾ ਅਤੇ ਇਸ ਚਿੰਨ੍ਹ ਦੀ ਸਮਤਰੀ ਸ਼ੁੱਧ ਪ੍ਰਯੋਗ ਤੋਂ ਬਿਨਾਂ ਨਵ-ਜੀਵਨ ਦਾ ਉਥਾਨ ਤੇ ਉਸ ਦੀ ਦ੍ਰਵਤਾ ਸੰਭਵ ਨਹੀਂ। ਇਹੋ ਨੁਕਤਾ ਹੈ,

ਜਿਸ ਵੱਲ ਵੇਦ ਵਿਚ ਇਸ਼ਾਰਾ ਹੈ:-

'ਪ੍ਰੋਕਸਕਾਮਾਹਿ ਦੇਵਾਹ'

ਦੇਵ ਲੋਕ ਤੇ ਦਿਬ ਸ਼ਕਤੀਆਂ ਨਾਲ ਸੰਪਰਕ ਬੌਧਕ ਸਬੰਧਾਂ ਦੁਆਰਾ ਸੰਭਵ ਨਹੀਂ, ਚਿੰਨ੍ਹ ਤੇ ਸੰਕੇਤਾਂ ਦੁਆਰਾ ਹੀ ਸੰਭਵ ਹੈ।

ਇਹ ਕੁੰਜੀ ਹੈ, ਖਾਲਸੇ ਦੇ ਚਿੰਨ੍ਹਾਂ, ਕਕਾਰਾਂ ਤੇ ਰਹਿਤ ਬਹਿਤ ਦੇ ਰਹੱਸ ਦੀ।

**ਸਿੱਖ ਸੰਗਤ**

ਦੂਜੀ ਮਹਾਨ ਘਟਨਾ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਦੀ ਹੈ, ਖਾਲਸੇ

ਦੀ ਸਾਜਨਾ। ਆਮ ਵਿਸ਼ਵਾਸ ਹੈ ਕਿ ਸੰਗਤ ਨੂੰ ਨਵਾਂ ਰੂਪ ਦੇ ਕੇ ਸੰਗਤ ਸਥਾਨੀ ਖਾਲਸਾ ਬਣਾਇਆ:

'ਸੰਗਤਿ ਕੀਨੀ ਖਾਲਸਾ ਮਨਮੁਖੀ ਦੁਹੇਲਾ।

ਪਰ ਖਾਲਸਾ ਅਤੇ ਸਿੱਖ ਸੰਗਤ, ਇਕੋ ਅਰਥਾਂ ਵਾਲੇ ਦੋ ਸ਼ਬਦ ਨਹੀਂ ਹਨ। 'ਸੰਗਤ' ਤਾਂ ਸਿੱਖਾਂ ਦੀ ਹੈ, ਉਹਨਾਂ ਧਰਮ -ਅਭਿਲਾਸ਼ੀਆਂ ਦਾ ਸਮਾਜ, ਜੋ ਗੁਰੂ ਦੇ ਉਪਦੇਸ਼ਾਂ ਨੂੰ ਕਬੂਲਦੇ ਅਤੇ ਅਪਣਾਉਂਦੇ ਹਨ ਤੇ ਇਉਂ ਉਹਨਾਂ ਦਾ ਰਿਸ਼ਤਾ ਗੁਰੂ ਨਾਲ ਸ਼ਰਧਾ ਤੇ ਨਿਸ਼ਚੇ ਦਾ ਹੈ :-

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ,<br>ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥

ਤਥਾ

ਮਨੁ ਬੇਚੈ ਸਤਿਗੁਰ ਕੈ ਪਾਸਿ ॥<br>ਤਿਸੁ ਸੇਵਕ ਕੇ ਕਾਰਜ ਰਾਸਿ ॥

ਪਰ 'ਖਾਲਸਾ' ਦੀ ਪਦ ਪਦਵੀ 'ਸਿੱਖਾਂ' ਦੀ ਪਦਵੀ ਨਾਲੋਂ ਭਿੰਨ ਤੇ ਉਚਤਰ ਹੈ :

ਖਾਲਸਾ ਮੇਰੋ ਰੂਪ ਹੈ ਖਾਸ ॥<br>ਖਾਲਸੇ ਮਹਿ ਹਉਂ ਕਰੋ ਨਿਵਾਸ ॥<br>ਮੈਂ ਖਾਲਸੇ ਦਾ ਖਾਲਸਾ ਮੇਰੋ ॥<br>ਓਤਪੋਤ ਸਾਗਰ ਬੂੰਦੇਰੋ ॥ (ਸਰਬ ਲੋਹ)

ਸਿੱਖ, ਜਗਿਆਸੀ, ਅਭਿਆਸੀ, ਧਰਮ ਪੰਥ ਦਾ ਪਾਂਧੀ ਹੈ ਅਤੇ ਖਾਲਸਾ, ਉਸ ਸਮਾਜਕ ਅਤੇ ਰਾਜਸੀ ਪ੍ਰਬੰਧ ਕਰਨ ਵਾਲਾ ਅਤੇ ਉਸ ਪ੍ਰਬੰਧ ਸ਼ਾਸਣ ਦੀ ਰੱਖਿਆ ਕਰਨ ਵਾਲਾ ਹੈ , ਜਿਸ ਸਮਾਜੀ ਅਤੇ ਰਾਜਸੀ ਨਿਜ਼ਾਮ ਵਿਚ ਸ਼ੁਧ ਅਤੇ ਸਨਾਤਨ ਧਰਮ ਜੀਵਿਆ ਤੇ ਪ੍ਰਚਾਰਿਆ ਜਾ ਸਕਦਾ ਹੈ।

**ਸਮਾਜਵਾਦੀ ਪੰਥ**

ਇਸ ਪ੍ਰਕਾਰ ਦਾ, ਇਨ੍ਹਾਂ ਆਸ਼ਿਆਂ ਉਤੇ ਅਧਾਰਤ, ਇਸ ਸਫੰਰਤੀ ਦੀਆਂ ਨੀਹਾਂ ਉਪਰ ਉਸਰਿਆਂ ਹੋਇਆ ਸੰਘ, ਸੁਸਾਇਟੀ, ਮਨੁੱਖੀ ਤਵਾਰੀਖ ਵਿਚ , ਗੁਰੂ ਗੋਬਿੰਦ ਸਿੰਘ ਜੀ ਦੇ ਖਾਲਸਾ ਸਾਜਣ ਤੋਂ ਪਹਿਲਾਂ, ਕਦੇ ਨਿਰਮਤ ਯਾ ਸਥਾਪਤ ਨਹੀਂ

ਸੀ ਕੀਤਾ ਗਿਆ। ਲੈਨਿਨ ਨੇ ਜਦੋਂ ਸੰਨ ੧੯੧੭ ਵਿਚ, ਖਾਲਸੇ ਦੀ ਸਾਜਨਾ ਤੋਂ ੨੧੮ ਵਰ੍ਹੇ ਪਿੱਛੋਂ ਆਪਣੀ ਕਮਿਊਨਿਸਟ ਪਾਰਟੀ ਦੀ ਸਥਾਪਨਾ ਕੀਤੀ, ਜਿਸ ਦੇ ਜ਼ੁੰਮੇ ਕਿ ਸਾਰੇ ਸੰਸਾਰ ਅਤੇ ਮਨੁਖ ਜਾਤੀ ਵਿਚ ਸੋਸ਼ਲਿਸਟ ਲੀਹਾਂ ਉਤੇ, ਵਿਦ੍ਰੋਹ ਕ੍ਰਾਂਤੀ ਦਾ ਪ੍ਰੋਗਰਾਮ ਲਾਇਆ ਗਿਆ, ਤਾਂ ਉਸ ਨੇ ਬੜੇ ਗੌਰਵ ਨਾਲ ਦਾਹਵਾ ਕੀਤਾ ਕਿ ਅਜਿਹਾ ਸੰਘ, ਸੰਸਾਰ ਦੀ ਤਵਾਰੀਖ ਵਿਚ ਪਹਿਲੀ ਵਾਰ ਸਿਰਜਿਆ ਗਿਆ ਹੈ। ਇਹ ਦਾਹਵਾ ਅਗਿਆਨ-ਆਸ੍ਰਤ ਸੀ ਅਤੇ ਸੰਨ ੧੯੫੨ ਵਿਚ ਜਗਤ ਪ੍ਰਸਿੱਧ ਇਤਿਹਾਸਕਾਰ, ਆਰਨੋਲਡ ਟਾਇਨਬੀ ਨੇ, ਆਪਣੇ ਮਹਾਂਗ੍ਰੰਥ, *'ਹਿਸਟਰੀ ਆਫ ਦਾ ਵਰਲਡ'* ਵਿਚ ਨਿਰਣਾ ਕੀਤਾ ਕਿ:

**ਲੈਨਿਨ ਦੀ ਕਮਿਊਨਿਸਟ ਪਾਰਟੀ ਦਾ ਪੂਰਵਜ, ਗੁਰੂ ਗੋਬਿੰਦ ਸਿੰਘ ਦਾ ਖਾਲਸਾ ਹੈ ਅਤੇ ਇਹ ਪਾਰਟੀ ਸੁਯੰਭਵ ਉਤਪਤੀ ਦੀ ਪਦਵੀ ਦੀ ਅਧਿਕਾਰੀ ਨਹੀਂ।**

ਗੁਰੂ ਗੋਬਿੰਦ ਸਿੰਘ ਜੀ ਦਾ ਸਿਧਾਂਤ ਇਹ ਹੈ ਕਿ ਪ੍ਰਾਕਿਰਤਕ ਪ੍ਰਗਤੀ ਉਤੇ ਤਾਂ ਮਨੁੱਖ ਦਾ ਵਸੀਕਾਰ ਨਹੀਂ, ਪਰ ਅਧਿਆਤਮਕ ਪ੍ਰਗਤੀ ਮਨੁੱਖ ਅਧੀਨ ਹੈ। ਖਾਲਸਾ ਪੰਥ ਦੀ ਸਾਜਨਾ ਦਾ ਮੂਲ ਤੇ ਅਸਲੀ ਕਾਰਨ ਇਹ ਸਿਧਾਂਤ ਹੀ ਹੈ ਅਤੇ ਖਾਲਸੇ ਦਾ ਪ੍ਰੋਗਰਾਮ ਤੇ ਆਸ਼ਾ-ਉਦੇਸ਼ ਇਹ ਹੈ ਕਿ ਕਿਸੇ ਹਾਲਤ ਵਿਚ ਵੀ ਅਤੇ ਕਿਸੇ ਕਾਲ, ਨੀਤੀ ਦੇ ਪ੍ਰਭਾਵ ਹੇਠਾਂ, ਪ੍ਰਾਧੀਨਤਾ ਸਵੀਕਾਰ ਨਾ ਕਰੇ, ਜਿਹਾ ਕਿ ਰਤਨ ਸਿੰਘ ਭੰਗੂ ਨੇ ਪ੍ਰਾਚੀਨ ਪੰਥ ਪ੍ਰਕਾਸ਼ ਵਿਚ ਕਿਹਾ :-

'ਕਿਸਹੂੰ ਕੀ ਇਹ ਕਾਣ ਨ ਕਰ ਹੈ।
ਰਾਜ ਕਰੈ ਇਕੇ ਲਰ ਮਰ ਹੈ।'

ਇਹ ਪ੍ਰਭੁਸਤਾ ਪ੍ਰਾਪਤ ਖਾਲਸਾ ਤਦ ਸਵੈਰਾਜ ਸਥਾਪਤ ਕਰੇ, ਜਿਸ ਵਿਚ ਸ਼ੁਭ ਬਿਰਤੀਆਂ ਤੇ ਨਿਰਮਲ ਕਿਰਦਾਰ ਵਾਲੇ ਲੋਕਾਂ ਦੀ ਰਖਿਆ ਹੋਵੇ ਅਤੇ ਦੁਰਜਨਾ ਦੀ ਸੁਧਾਈ ਹੁੰਦੀ ਰਹੇ। ਇਹੋ ਭਾਵ ਗੁਰੂ ਗੋਬਿੰਦ ਸਿੰਘ ਦੇ ਵਾਕਾਂ ਦਾ ਹੈ :-

'ਯਾਹੀ ਕਾਜ ਧਰਾ ਹਮ ਜਨਮੰ ॥
ਸਮਝ ਲੇਹੁ ਸਾਧੂ ਸਭ ਮਨਮੰ ॥
ਧਰਮ ਚਲਾਵਨ ਸੰਤ ਉਬਾਰਨ ॥
ਦੁਸਟ ਸਭਨ ਕੋ ਮੂਲ ਉਪਾਰਨਿ '॥ (ਦਸਮ ਗ੍ਰੰਥ ਪੰਨਾ੫੮)

ਅਜਿਹਾ ਸੁਖਾਵਾਂ ਤੇ ਸੁਭ ਰਾਜ ਸ਼ਾਸ਼ਨ ਜਦੋਂ ਦ੍ਰਿਗਸਥਾਪਤ ਹੋ ਜਾਵੇ, ਤਾਂ ਉਹ ਆਪਣੇ ਆਪ ਹੀ ਬਾਕੀ ਕੌਮਾਂ ਤੇ ਸਮਾਜਾਂ ਲਈ ਪ੍ਰੇਰਕ ਨਮੂਨਾ ਬਣ ਜਾਵੇਗਾ। ਭਾਈ ਸੁੱਖਾ ਸਿੰਘ ਦੇ ਗੁਰ ਬਿਲਾਸ ਵਿਚ ਅੰਕਤ ਹੈ ਕਿ :-

'ਇਹ ਖੜਗਕੇਤ ਬੁਰਕਾ ਸੁਜਾਨ।
ਜੋ ਦਯੋ ਚਹਿਤ ਕਿਰਪਾ ਨਿਧਾਨ।
ਇਹ ਆਦਿ ਅੰਤ ਏਕੋ ਸੁ ਪੰਥ।
ਰਚ ਦੀਓ ਜਗਤ ਕੋ ਦੈਨ ਸੰਥ।

ਬਸ ਇਹੋ ਰਹੱਸਯ ਇਸ ਦੋਹੇ ਦਾ ਸਮਝਣਾ ਚਾਹੀਏ ਜੋ ਸਿੱਖ ਸੰਗਤਾਂ, ਸਵੇਰੇ ਸ਼ਾਮ ਸਦੀਆਂ ਤੋਂ ਸੰਸਾਰ ਭਰ ਵਿਚ ਉੱਚੀ-ਉੱਚੀ ਪੜ੍ਹਦੀਆਂ ਹਨ :-

ਰਾਜ ਕਰੇਗਾ ਖਾਲਸਾ ਆਕੀ ਰਹੇ ਨ ਕੋਇ।
ਖ੍ਵਾਰ ਹੋਇ ਸਭ ਮਿਲੈਂਗੇ ਬਚੇ ਸਰਨ ਜੋ ਹੋਇ।

ਭਾਗਵਤ ਗੀਤਾ ਦੇ ਅੰਤ ਵਿਚ ਸਾਰਪ੍ਰਦਰਸ਼ਨੀ ਸਲੋਕ ਹੈ:-

'ਯਤ੍ਰ ਯੋਗੇਸ਼੍ਵਰ ਕ੍ਰਿਸ਼ਣ : ਯਤ੍ਰ ਪਾਰਥ ਧਨੁਰ ਧਰ
ਤਤ੍ਰ ਸ੍ਰੀ : ਵਿਜਯ: ਭੂਤਿ: ਧਰੁਵਾ ਨੀਤਿ: ਮਤਿ: ਮਮ। (18.78)

ਇਸ ਮਹਾਂਵਾਕ ਦਾ ਸਾਰ ਭਾਵ ਇਹ ਹੈ ਕਿ ਮਨੁੱਖ ਦਾ ਇਸ ਜਹਾਨ ਅਤੇ ਅਗਲੀ ਦੁਨੀਆਂ ਵਿਚ ਕਲਿਆਣ ਹੈ ਜਦ ਤੋਂ ਹੀ ਸੰਭਵ ਜੋਗੇਸ਼ਵਰ ਕ੍ਰਿਸ਼ਨ ਅਤੇ ਧਨੁਸ਼ਧਾਰੀ ਅਰਜਨ ਇਕੱਠੇ ਹੋ ਕੇ ਕੰਮ ਕਰਨ। ਅਫਲਾਤੂਨ ਨੇ ਭੀ ਆਪਣੇ ਜਗਤ ਪ੍ਰਸਿੱਧ ਗ੍ਰੰਥਾਂ ਦਾ 'ਰਿਪਬਲਿਕ' ਵਿਚ ਅੰਤ ਨੂੰ ਇਹ ਨਿਸ਼ਚੈ ਹੀ ਕੀਤਾ ਸੀ, ਕਿ ਜਦੋਂ ਤਕ ਗਿਆਨ ਤੇ ਸ਼ਕਤੀ ਦਾ ਸਹਿਯੋਗ ਯਾ ਸੰਮੇਲਨ ਨਹੀਂ ਹੁੰਦਾ, ਸੁਖਾਵਾਂ ਤੇ ਸ਼ੁੱਧ ਰਾਜਸੀ ਸ਼ਾਸਨ ਨਹੀਂ ਹੋ ਸਕਦਾ।

ਗੁਰੂ ਗੋਬਿੰਦ ਸਿੰਘ ਜੀ ਦੇ ਖਾਲਸਾ ਸਾਜਣ ਦਾ ਰਹੱਸਯ ਇਹੋ ਹੈ ਕਿ ਕਿਸੇ ਵਿਅਕਤੀ ਵਿੱਚ ਨਹੀਂ, ਸਗੋਂ ਇਕ ਵਿਸ਼ੇਸ਼ ਸੰਘ ਵਿਚ ਯੋਗ ਤੇ 'ਧਨੁਸ਼ ਗਿਆਨ' ਅਧਿਆਤਮਕ ਓਜ ਤੇ ਸੰਪੰਨ ਰਾਜਸੀ ਪ੍ਰਭੂ ਸਤਾ, ਇਕੱਠੇ ਹੋਣ ਕਾਰਨ ਅਤੇ ਉਸ ਦੇ ਪੀੜ੍ਹੀ ਦਰ ਪੀੜ੍ਹੀ ਜੁਗੋ-ਜੁਗ ਅਖੰਡ ਪ੍ਰਵਾਹ ਦਾ ਬੰਨ੍ਹਣ ਬੰਨ੍ਹਿਆ ਜਾਵੇ। ਇਹੋ ਰਾਹ, ਏਥੇ ਦੋਹੀਂ ਥਾਈਂ ਕਲਿਆਣ ਦਾ ਹੈ। ਇਹੋ ਸੂਤਰ ਰੂਪ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ-ਸਿਧਾਂਤ ਦਾ ਸਾਰੰਸ਼ ਹੈ।



"ਅਕਾਲ ਤਖ਼ਤ ਦੀ ਇਹ ਲਲਕਾਰ ।
ਸਾਬਤ ਸੂਰਤ ਸਿਰ ਦਸਤਾਰ।"

"ਆਗਿਆ ਭਈ ਅਕਾਲ ਕੀ, ਤਬੈ ਚਲਾਇਓ ਪੰਥ,
ਸਭ ਸਿੱਖਨ ਕੋ ਹੁਕਮ ਹੈ, ਗੁਰੂ ਮਾਨਿਓ ਗ੍ਰੰਥ"

ਰਹਿਣੀ ਰਹੈ ਸੋਈ ਸਿੱਖ ਮੇਰਾ ।
ਵਹ ਠਾਕੁਰ ਮੈਂ ਉਸ ਕਾ ਚੇਰਾ ॥

"ਪੂਜਾ ਅਕਾਲ ਕੀ,
ਪਰਚਾ ਸ਼ਬਦ ਕਾ,
ਦੀਦਾਰ ਖਾਲਸੇ ਕਾ"

"ਕਿਰਤ ਕਰੋ,
ਨਾਮ ਜਪੋ,
ਵੰਡ ਛਕੋ"

"ਅੰਮ੍ਰਿਤ ਛਕੋ,
ਸਿੰਘ ਸਜੋ,
ਨਸ਼ੇ ਛੱਡੋ"

"ਗੁਰਮੁਖੀ ਪੜ੍ਹੋ,
ਗੁਰਮੁਖੀ ਲਿਖੋ,
ਗੁਰਮੁਖੀ ਬੋਲੋ"